ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰਮੁਖਿ ਜਨਮੁ ਸਕਾਰਥਾ



## ਸ. ਪੂਰਨ ਸਿੰਘ ਜੀ

1943 - 2022

# ਸ. ਪੂਰਨ ਸਿੰਘ

ਹਸੂੰ- ਹਸੂੰ ਕਰਦਾ ਚਿਹਰਾ, ਮਿਹਨਤ ਨਾਲ ਤਰਾਸ਼ਿਆ ਸਡੌਲ ਸਰੀਰ, ਗੋਰਾ ਨਿਸ਼ੋਹ ਰੰਗ, ਗੁਰੂ ਪ੍ਰੇਮ ਦੀ ਰੰਗਣ ਵਿੱਚ ਰੱਤਾ ਮਨ, ਸਤਿਗੁਰੂ ਦਾ ਸਵਾਸ-ਸਵਾਸ ਸ਼ੁਕਰਾਨਾ ਕਰਦੀ ਰਸਨਾ, ਮੂੰਹ 'ਤੇ ਸੱਚੀ ਗੱਲ ਕਰਨ ਵਾਲਾ ਹੌਂਸਲਾ, ਸੇਵਾ ਲਈ ਸਦਾ ਤੱਤਪਰ ਆਪਨਾ ਬਿਗਾਰਿ ਬਿਰਾਂਨਾ ਸਾਂਢੈ ਦੀ ਅਦਰਸ਼ਕ ਅਵਸਥਾ ਵਾਲੇ ਸ. ਪੂਰਨ ਸਿੰਘ ਜੀ ਨਾਮਧਾਰੀ ਜਾਲਖੇੜੀ (ਪਟਿਆਲਾ) ਕੁਝ ਦਿਨ ਪਹਿਲਾਂ ਹੀ ਗੁਰੂ ਬਖ਼ਸ਼ਿਸ਼ ਤੋਂ ਪ੍ਰਾਪਤ ਸਵਾਸ ਪੂੰਜੀ ਨੂੰ ਸਕਾਰਥੀ ਕਰ ਗੁਰਪੁਰੀ ਪਿਆਨਾ ਕਰ ਗਏ ਹਨ। ਆਪ ਅਜਿਹੇ ਗੁਰ ਸਿੱਖ ਸਨ ਜਿਨ੍ਹਾਂ ਨੇ ਤਾਅ ਜ਼ਿੰਦਗੀ ਨਿੱਜੀ ਹਿਤਾਂ ਦੀ ਬਜ਼ਾਏ ਗੁਰੂ ਹੁਕਮ ਨੂੰ ਪਹਿਲ ਦਿਤੀ।

ਆਪ ਦਾ ਜਨਮ ਮਾਝੇ ਦੇ ਮਸ਼ਹੂਰ ਪਿੰਡ ਮੁਹਾਵਾ ਵਿਖੇ ਸ. ਮੰਗਲ ਸਿੰਘ ਮਾਨ ਦੇ ਗ੍ਰਹਿ ਵਿਖੇ ਮਾਤਾ ਪਿਆਰ ਕੌਰ ਦੀ ਕੁਖੋਂ 1943 ਈ. ਵਿੱਚ ਹੋਇਆ। ਮੁਹਾਵਾ ਨਗਰ ਉਸ ਵੇਲੇ ਤੱਕ ਨਾਮਧਾਰੀ ਪੰਥ ਦੀ ਮਾਇਨਾਜ਼ ਹਸਤੀ ਪਰਮ ਯੋਗੀ ਰਾਜ ਸੰਤ ਕੇਸਰ ਸਿੰਘ ਜੀ ਠਾਕੁਰ ਦੀ ਘਾਲ ਕਮਾਈ ਸਦਕਾ ਦੇਸ਼ਾਂ ਵਿਦੇਸ਼ਾਂ ਵਿੱਚ ਮਸ਼ਹੂਰੀ ਪ੍ਰਾਪਤ ਕਰ ਚੁੱਕਾ ਸੀ। ਸ. ਪੂਰਨ ਸਿੰਘ ਜੀ 8 ਭੈਣ-ਭਰਾ ਸਨ। ਆਪ ਦੋ ਵੱਡੀਆਂ ਭੈਣਾਂ ਸਵਰਨ ਕੌਰ ਤੇ ਬਲਬੀਰ ਕੌਰ ਤੋਂ ਛੋਟੇ ਸਨ। ਆਪ ਤੋਂ ਛੋਟੇ ਭੈਣ-ਭਰਾਵਾਂ ਵਿੱਚ ਵੀਰ ਕੌਰ, ਮਹਿੰਦਰ ਸਿੰਘ, ਹਰਭਜਨ ਸਿੰਘ, ਜਗੀਰ ਕੌਰ ਅਤੇ ਜੁਗਿੰਦਰ ਕੌਰ ਹਨ।

ਪਰਿਵਾਰ ਜੱਦੀ ਪੁਸ਼ਤੀ ਨਾਮਧਾਰੀ ਨਹੀਂ ਸੀ। ਆਪ ਦੇ ਪਿਤਾ ਸੰਤ ਮੰਗਲ ਸਿੰਘ ਹੀ ਸਭ ਤੋਂ ਪਹਿਲਾਂ ਨਾਮਧਾਰੀ ਬਣੇ। ਉਨ੍ਹਾਂ ਦਾ ਨਾਮਧਾਰੀ ਬਣਨ ਦਾ ਇਤਿਹਾਸ ਵੀ ਬੜਾ ਨਿਰਾਲਾ ਤੇ ਅਸਚਰਜ ਹੈ।

ਸ. ਮੰਗਲ ਸਿੰਘ ਹੁਰੀਂ ਤਿੰਨ ਭਰਾ ਸਨ। ਵੱਡਾ ਭਰਾ ਜੋ ਮਾਂ ਦੇ ਸਾਕੋਂ ਮਤਰੇਇਆ ਸੀ, ਉਹ ਵਿਆਹ ਕਰਾ ਆਪਣੇ ਪਰਿਵਾਰ ਨੂੰ ਲੈ ਕੇ ਵੱਖਰਾ ਹੋ ਗਿਆ। ਮੰਗਲ ਸਿੰਘ ਜੀ ਉਸ ਵੇਲੇ ਫ਼ੌਜ ਵਿੱਚ ਨੌਕਰੀ ਕਰਦੇ ਸਨ, ਓਨ੍ਹੀਂ ਦਿਨੀਂ ਪੰਜਾਬ ਵਿੱਚ ਫੈਲੀ ਮਹਾਂਮਾਰੀ ਦੇ ਕਾਰਨ ਆਪ ਦੀਆਂ ਦੋ ਵੱਡੀਆਂ ਭੈਣਾ ਅਤੇ ਮਾਤਾ-ਪਿਤਾ ਚੜ੍ਹਾਈ ਕਰ ਗਏ। ਥੋੜੇ ਸਮੇਂ ਬਾਅਦ ਛੋਟਾ ਭਰਾ ਵੀ ਅਕਾਲ ਚਲਾਣਾ ਕਰ ਗਿਆ। ਆਪ ਦੇ ਮਨ ਨੂੰ ਬੜੀ ਠੇਸ ਲੱਗੀ ਤੇ ਨੌਕਰੀ ਛੱਡ ਕੇ ਘਰ ਆ ਗਏ। ਵਿਆਹ ਕੀਤਾ ਤਾਂ ਪਤਨੀ ਵੀ ਵਿਛੋੜਾ ਦੇ ਗਈ। ਸ਼ਰੀਕਾਂ ਦੀ ਇੱਛਾ ਸੀ ਕਿ ਮੰਗਲ ਸਿੰਘ ਦਾ ਵਿਆਹ ਨਾ ਹੋਵੇ ਤੇ ਨਾ ਹੀ ਇਸ ਦਾ ਵੰਸ਼ ਚੱਲੇ ਅਤੇ ਨਾ ਹੀ ਕੋਈ ਜ਼ਮੀਨ ਜਾਇਦਾਦ ਦਾ ਵਾਰਿਸ ਬਣੇ। ਮਨ ਬਹੁਤ ਪਰੇਸ਼ਾਨੀ ਵਿੱਚ ਸੀ। ਜਦੋਂ ਮਨ ਦੀ ਬੇਚੈਨੀ ਨੂੰ ਦੂਰ ਕਰਨ ਦਾ ਕੋਈ ਰਸਤਾ ਨਾ ਮਿਲਿਆ ਤਾਂ ਮਨ ਦੀ ਸ਼ਾਂਤੀ ਵਾਸਤੇ ਇਨ੍ਹਾਂ ਨੇ ਆ-ਧਿਆਤਮਕ ਮਾਰਗ ਦੀ ਚੋਣ ਕੀਤੀ। ਆਪ ਕਿਸੇ ਨਾਮ ਰਸੀਏ ਨਾਮਧਾਰੀ ਸਾਧੂ ਦੇ ਚਰਨਾਂ ਵਿੱਚ ਜਾ ਹਾਜ਼ਰ ਹੋਏ ਤੇ ਨਾਮ ਦੀ ਦਾਤ ਲਈ ਜਾਚਣਾ ਕੀਤੀ ਤਾਂ ਅੱਗੋਂ ਗੁਰੂ ਪਿਆਰ ਵਿੱਚ ਰੱਤੇ ਉਸ ਮਹਾਂਪੁਰਖ ਦਾ ਸਵਾਲ ਸੀ "ਕੀ ਤੁਸੀਂ ਆਪਣੇ ਮਾਤਾ ਪਿਤਾ ਦੀ ਸੇਵਾ ਕੀਤੀ ਹੈ?"

ਮਨ ਤਾਂ ਪਹਿਲਾਂ ਹੀ ਅਵਾਜ਼ਾਰ ਸੀ ਇਹ ਬਚਣ ਸੁਣਦਿਆਂ ਸਾਰ ਇਕ ਉਛਾਲਾ ਆਇਆ ਜੋ ਅੱਖਾਂ ਰਾਹੀ ਪਾਣੀ ਬਣ ਕੇ ਬਾਹਰ ਆ ਗਿਆ। ਮਨ ਦੀ ਵੈਰਾਗੀ ਦਸ਼ਾ ਨੂੰ ਵੇਖ ਕੇ ਸੰਤ ਸਮਝ ਗਏ ਕੇ ਇਹ ਤੇ ਪਹਿਲਾਂ ਹੀ ਦੁਖੀ ਲੱਗਦਾ ਹੈ, ਪੁੱਛਿਆ "ਕੀ ਗੱਲ ਇਸ ਤਰਾਂ ਮਨ ਛੋਟਾ ਕਿਉਂ ਕੀਤਾ?"

"ਮਹਾਰਾਜ ਮੈਂ ਤਾਂ ਮਾਂ ਪਿਉ ਤੋਂ ਵਿਹੂਣਾ ਹਾਂ, ਸੇਵਾ ਕਿਸ ਦੀ ਕਰਾਂ? ਮੈਨੂੰ ਮਹਿਸੂਸ ਹੁੰਦਾ ਹੈ ਕਿ ਮੇਰਾ ਇਸ ਸੰਸਾਰ ਵਿੱਚ ਕੋਈ ਵੀ ਨਹੀਂ ਰਿਹਾ। ਮੇਰੇ ਜਿਊਣ ਦਾ ਕੀ ਹੱਜ।"

ਇਹ ਗੱਲ ਸੋਚ ਕੇ ਮਨ ਬਹੁਤ ਪ੍ਰੇਸ਼ਾਨ ਰਹਿੰਦਾ ਹੈ। ਹੁਣ ਮੇਰੇ ਮਨ ਵਿੱਚ ਇਹ ਖਿਆਲ ਆਇਆ ਹੈ ਕਿ ਸੁਣਿਆ ਹੈ, "ਜਿਸ ਦਾ ਕੋਈ ਨਾ ਹੋਵੇ ਉਸ ਦਾ ਸਤਿਗੁਰੂ ਹੁੰਦਾ ਹੈ। ਸਾਰੇ ਆਸਰੇ ਤਿਆਗ ਕੇ ਆਪ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ ਹਾਂ। ਕਿਰਪਾ ਕਰੋ ਮੈਨੂੰ ਸਰਬ ਘਟਾ ਦੇ ਮਾਲਕ ਸਤਿਗੁਰੂ ਦੇ ਚਰਨਾਂ ਨਾਲ ਜੋੜ ਦਿਓ।"

ਸੰਤਾਂ ਨੇ ਵੇਖਿਆ ਕਿ ਲੋਹਾ ਗਰਮ ਹੈ, ਇਸ ਨੂੰ ਤੁਰੰਤ ਗੁਰਸਿਖੀ ਦੇ ਸੰਚੇ ਵਿੱਚ ਢਾਲ ਲਿਆ ਜਾਵੇ ਤਾਂ ਕਿ ਇਸ ਦਾ ਹਲਤ ਪਲਤ ਸੰਵਰ ਸਕੇ। ਸੰਤਾਂ ਨੇ ਪ੍ਰਸੰਨ ਹੋ ਕੇ ਕੰਨ ਵਿੱਚ ਗੁਰਮੰਤਰ ਦੀ ਦਾਤ ਦੇ ਦਿੱਤੀ।

ਕਚਹ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ਦੇ ਕਥਨ ਅਨੁਸਾਰ ਮੰਗਲ ਸਿੰਘ ਦੀ ਬਿਰਤੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਚਰਨਾਂ ਨਾਲ ਜੁੜ ਗਈ। ਗੁਰੂ ਘਰ ਨਾਲ ਅਟੁੱਟ ਸਾਂਝ ਬਣ ਗਈ। ਸੋਧ ਮਰਿਆਦਾ ਰੱਖ ਲਈ ਅਤੇ ਸਾਧ ਸੰਗਤ ਵਿੱਚ ਆਉਣਾ ਜਾਣਾ ਸ਼ੁਰੂ ਹੋ ਗਿਆ। ਇਨ੍ਹਾਂ ਹੀ ਦਿਨਾਂ ਵਿੱਚ ਆਪ ਨੇ 8 ਕੁ ਮਰਲੇ ਜਗ੍ਹਾ ਮੁੱਲ ਲੈ ਕੇ ਰਸਤੇ ਵਿੱਚ ਇਕ ਖੂਹੀ ਲਵਾਈ ਤਾਂ ਕੇ ਆਉਂਦੇ ਜਾਂਦੇ ਰਾਹੀਆਂ ਲਈ ਜਲ ਛਕਣ ਦਾ ਸੁਖ ਬਣਿਆ ਰਹੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰਕੇ ਆਪ ਦਾ ਰਿਸ਼ਤਾ ਚੰਦੋਵਾਲ ਨਗਰ ਵਿੱਚ ਪਿਆਰ ਕੌਰ ਨਾਲ ਕਰਵਾ ਦਿੱਤਾ। ਦੋ ਧੀਆਂ ਨੇ ਜਨਮ ਲਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕਰਕੇ ਮੰਗਲ ਸਿੰਘ ਜੀ ਨੇ ਆਪਣੇ ਨਗਰ ਮੇਲਾ ਕਰਵਾਇਆ। ਸੱਚੇ ਪਾਤਸ਼ਾਹ ਜੀ ਦਰਸ਼ਨ ਦਿੱਤੇ। ਖੂਹੀ 'ਤੇ ਜਾ ਬੁੱਕ ਨਾਲ ਜਲ ਛਕਿਆ ਅਤੇ ਵਰ ਦਿੱਤਾ ਕੇ ਮੰਗਲ ਸਿੰਘ ਦੀਆਂ ਤਾਂ ਪਤਾਲ ਵਿੱਚ ਜੜ੍ਹਾਂ ਲੱਗ ਗਈਆ ਹਨ। ਸੋ ਇਸ ਤਰ੍ਹਾਂ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਸ. ਪੂਰਨ ਸਿੰਘ ਹੁਰਾਂ ਦਾ ਜਨਮ ਹੋਇਆ। ਨਾਨਕੇ ਅਤੇ ਦਾਦਕੇ ਪਰਿਵਾਰ ਨਾਮਧਾਰੀ ਮਰਿਆਦਾ ਵਿੱਚ ਦ੍ਰਿੜ ਹੋਣ ਕਰਕੇ ਬਚਪਨ ਹੀ ਪੂਰਨ ਸਿੰਘ ਦਾ ਮਨ ਗੁਰਸਿੱਖੀ ਪ੍ਰੇਮ ਨਾਮ ਓਤ ਪੋਤ ਹੋ ਗਿਆ। ਘਰ ਦੀਆਂ ਮਜ਼-ਬੂਰੀਆਂ ਕਰਕੇ ਭਾਵੇਂ ਆਪ ਸਕੂਲ ਦੀ ਪੜ੍ਹਾਈ ਨਾ ਕਰ ਸਕੇ ਪਰ ਗੁਰਸਿਖੀ ਦੀਆਂ ਪ੍ਰੀਖਿਆਵਾਂ ਨੂੰ ਪਾਸ ਕਰਨ ਵਾਸਤੇ ਯਤਨ ਆਰੰਭ ਕਰ ਦਿੱਤੇ।

ਮੰਗਲ ਸਿੰਘ ਹੁਰਾਂ ਦਾ ਵਿਹਾਰ ਐਸਾ ਸ਼ੁਧ ਸੀ ਕਿ ਉਹ ਨਾ ਕਿਸੇ ਦਾ ਕੁਝ ਰੱਖਦੇ ਸਨ ਅਤੇ ਨਾ ਹੀ ਰੱਖਣ ਦਿੰਦੇ ਸਨ। ਸੱਚ ਬੋਲਣਾ, ਧਰਮ ਦੀ ਕਿਰਤ ਕਰਨੀ ਅਤੇ ਗੁਰੂ ਹੁਕਮ ਨੂੰ ਇੰਨ ਬਿਨ ਸਾਦਰ ਪਰਵਾਨ ਕਰਨਾ ਉਹਨਾਂ ਦਾ ਸਹਿਜਭਾਵੀ ਕਰਮ ਸੀ। ਸ਼ਰੀਕਾ ਬਰਾਦਰੀ ਜੋ ਖੁਲ੍ਹੇ ਮੱਤ ਦੇ ਸਨ, ਉਨ੍ਹਾਂ ਨਾਲ ਵਰਤੋਂ ਵਿਹਾਰ ਨੂੰ ਤਿਆਗ ਦਿੱਤਾ। ਇਥੋਂ ਤੱਕ ਕੇ ਆਪਣੇ ਬੱਚਿਆਂ ਨੂੰ ਵੀ ਗੁਰਮਤਿ ਦੇ ਉਲਟ ਸੰਸਾਰੀ ਰਸਮਾਂ-ਰਿਵਾਜਾਂ ਤੋਂ ਰੋਕਦੇ ਸਨ। ਮਨ ਦਾ ਫੁਰਨਾ ਇਹੋ ਸੀ ਕੇ ਮੇਰੇ ਬੱਚੇ ਵੀ ਕਿਤੇ ਸੰਸਾਰਿਕ ਰੀਤਾਂ-ਰਿਵਾਜਾਂ ਵਿੱਚ ਪੈ ਕੇ ਉਨ੍ਹਾਂ ਵਰਗੇ ਨਾ ਹੋ ਜਾਣ। ਸੰਤ ਪੂਰਨ ਸਿੰਘ ਦੇ ਛੋਟੇ ਭਰਾ ਹਰਭਜਨ ਸਿੰਘ ਜੀ ਦੱਸਦੇ ਹਨ ਕਿ 1965 ਦੀ ਗੱਲ ਹੈ, ਮੈਂ ਅਜੇ ਛੋਟਾ ਸੀ। ਮੈਂ ਖੇਡਣ ਲਈ ਬਾਹਰੋਂ ਕਿਤੋਂ ਕਿਸੇ ਦਾ ਖਿਡੌਣਾ ਲੈ ਆਇਆ। ਪਿਤਾ ਜੀ ਨੇ ਮੈਨੂੰ ਖੇਡਦਾ ਵੇਖ ਕੇ ਪਿਆਰ ਨਾਲ ਕੋਲ ਬੁਲਾ ਲਿਆ ਤੇ ਪੁੱਛਿਆ "ਇਹ ਖਿਡੌਣਾ ਕਿਥੋਂ ਲਿਆਂਦਾ ਹੈ?" ਮੇਰੇ ਦੱਸਣ ਤੇ ਉਹ ਕਹਿਣ ਲੱਗੇ "ਇਹ ਖਿਡੌਣਾ ਮੁੜ ਕੇ ਘਰ ਵਿੱਚ ਨਹੀਂ ਦਿਸਣਾ ਚਾਹੀਦਾ, ਕਾਕਾ ਪਰਾਏ ਹੱਕ ਵਾਸਤੇ ਸਾਨੂੰ ਗੁਰੂ ਜੀ ਦਾ ਹੁਕਮ ਹੈ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਇਹ ਪਰਾਇਆ ਹੱਕ ਹੈ, ਅਸੀਂ ਨਹੀਂ ਇਸ ਨਾਲ ਖੇਡਣਾ, ਕਿਉਂਕਿ ਇਸ ਨਾਲ ਗੁਰੂ ਹੁਕਮ ਵਿੱਚ ਫਰਕ ਪੈਂਦਾ ਹੈ। ਇਸ ਤਰ੍ਹਾਂ ਪਿਤਾ ਨੇ ਆਪਣੇ ਬੱਚਿਆਂ ਦੇ ਅੰਦਰ ਗੁਰਸਿੱਖੀ ਸੰਸਕਾਰ ਪੱਕੇ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦੇ ਓਹਲੇ ਤੋਂ ਬਾਅਦ ਸਤਿਗਰੂ ਜਗਜੀਤ ਸਿੰਘ ਜੀ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਜ ਜੋਗ ਤਖਤ 'ਤੇ ਬਿਰਾਜਮਾਨ ਹੋਏ ਤਾਂ ਨਵੇਂ ਸਤਿਗੁਰੂ ਜੀ ਦੇ ਚਰਨਾਂ ਨਾਲ ਵੀ ਉਸੇ ਤਰ੍ਹਾਂ ਦੀ ਹੀ ਪੱਕੀ ਪ੍ਰੀਤ ਬਣੀ ਰਹੀ।



**ਸ੍ਰੀ ਸਤਿਗੁਰੂ ਉਦੇ ਸਿੰਘ ਜੀ ਮੁਹਾਵੇ ਲੱਗੀ ਖੂਹੀ ਤੇ ਦਰਸ਼ਨ ਦਿੱਤੇ**

ਪੂਰਨ ਸਿੰਘ ਜੀ ਨੇ ਛੋਟੇ ਹੁੰਦਿਆਂ ਹੀ ਪਿਤਾ ਨਾਲ ਖੇਤਾਂ ਵਿੱਚ ਕੰਮ ਕਰਵਾਉਣਾ ਸ਼ੁਰੂ ਕਰ ਦਿੱਤਾ। ਹਲ ਦੀ ਜੰਘੀ ਐਸੀ ਫੜੀ ਕੇ ਬਰਕਤਾਂ ਵਰਸਣ ਲੱਗੀਆਂ। ਵੱਡੀਆਂ ਭੈਣਾਂ ਦੇ ਵਿਆਹ ਕੀਤੇ ਅਤੇ ਛੋਟੇ ਭੈਣ ਭਰਾਵਾਂ ਦੀ ਪਰਵਰਿਸ਼ ਕੀਤੀ। ਦਿਨ ਰਾਤ ਮਿਹਨਤ ਕਰਦਿਆਂ ਉਨ੍ਹਾਂ ਨੂੰ ਕਦੀ ਅਕੇਵੇਂ ਥਕੇਵੇਂ ਦਾ ਨਾਮ ਹੀ ਨਹੀਂ ਸੀ ਪਤਾ। ਜ਼ਮੀਨ ਭਾਰਤ ਪਾਕਿਸਤਾਨ ਦੇ ਬਾਡਰ ਤੇ ਹੋਣ ਕਰਕੇ ਬੀ.ਐਸ.ਐਫ ਦੇ ਜਵਾਨਾਂ ਅਤੇ ਅਫਸਰਾਂ ਨਾਲ ਮੇਲ ਹੋਣਾ ਸੁਭਾਵਿਕ ਹੀ ਸੀ। ਬੀ.ਐਸ.ਐਫ ਦੇ ਇਕ ਥਾਣੇਦਾਰ ਇਨ੍ਹਾਂ ਦੀ ਸਰੀਰਕ ਚੁਸਤੀ ਫੁਰਤੀ ਨੂੰ ਦੇਖ ਕੇ ਆਖਿਆ ਕਰਦਾ ਸੀ ਕਿ ਪੂਰਨ ਸਿੰਘ ਦਾ ਕੋਈ ਜੋੜ ਨਹੀਂ ਇਹ ਹਵਾ ਵਾਂਗ ਫੁਰਤੀਲਾ ਹੈ, ਹੁਣ ਕਿਤੇ ਅਤੇ ਘੜੀ ਨੂੰ ਕਿਤੇ ਹੋਰ ਥਾਂ ਦਿਖਾਈ ਦਿੰਦਾ ਹੈ।

ਇਨ੍ਹਾਂ ਦੀ ਮੰਗਣੀ ਇਨਾਂ ਦੇ ਭਣਵੱਈਏ ਸੂਬਾ ਗੁਰਬਚਨ ਸਿੰਘ ਜੀ ਦਾਤੇਵਾਲਿਆਂ ਦੇ ਕਹਿਣ ’ਤੇ ਸੰਤ ਅਮਰ ਸਿੰਘ ਜੀ ਰੱਬ (ਸਰਵਾਲੀ) ਦੀ ਧੀ ਬੀਬੀ ਗੁਰਮੀਤ ਕੌਰ ਨਾਲ ਹੋ ਗਈ। ਸਹੁਰਾ ਪਰਿਵਾਰ ਦੇ ਜਿਆਦਾਤਰ ਮੈਂਬਰ ਏਸ ਰਿਸ਼ਤੇ ’ਤੇ ਖੁਸ਼ ਨਹੀਂ ਸਨ। ਉਨ੍ਹਾਂ ਦਾ ਤਰਕ ਸੀ ਕਿ ਪਰਿਵਾਰ ਵੱਡਾ ਹੈ ਅਤੇ ਜ਼ਮੀਨ ਥੋੜੀ ਹੈ। ਉਹ ਸੰਤ ਅਮਰ ਸਿੰਘ ਹੁਰਾਂ ’ਤੇ ਵੀ ਇਹ ਰਿਸ਼ਤਾ ਤੋੜਣ ਵਾਸਤੇ ਦਬਾ ਪਾਉਂਦੇ ਪਰ ਉਹ ਆਖਦੇ ਕਿ “ਮੈਂ ਗੁਰਸਿਖੀ ਵੇਖ ਰਿਸ਼ਤਾ ਕੀਤਾ ਹੈ। ਜੋ ਤੁਸੀਂ ਸਮਝਦੇ ਹੋ ਕਿ ਜ਼ਮੀਨ ਥੋੜੀ ਹੈ, ਤੁਸੀਂ ਵੇਖਣਾ ਕਿ ਇਸ ਕੁੜੀ ਨੂੰ ਸਤਿਗੁਰੂ ਏਨਾ ਦੇਵੇਗਾ ਕਿ ਇਸ ਤੋਂ ਸਾਂਭਿਆ ਨਹੀਂ ਜਾਣਾ।” ਅੱਜ ਉਸ ਸਾਧੂ ਦੇ ਕਹੇ ਹੋਏ ਬਚਨ ਪੂਰਨ ਤੌਰ ’ਤੇ ਸਫ਼ਲੇ ਹੋਏ ਹਨ। ਇਸ ਤਰ੍ਹਾਂ 1966 ਈ. ਦੀ ਦੀਵਾਲੀ ’ਤੇ ਪੂਰਨ ਸਿੰਘ ਅਤੇ ਗੁਰਮੀਤ ਕੌਰ ਜੀ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਹੋਇਆ।



(ਭਰਾ)

**ਸ.ਜੋਗਿੰਦਰ ਸਿੰਘ, ਸ.ਹਰਭਜਨ ਸਿੰਘ, ਸ.ਮਹਿੰਦਰ ਸਿੰਘ ਅਤੇ ਸ.ਪੂਰਨ ਸਿੰਘ**

ਈ. ਵਿੱਚ ਮੁਹਾਵੇ ਨਗਰ ਤੋਂ ਜ਼ਮੀਨ ਵੇਚ ਕੇ ਇਹ ਪਰਿਵਾਰ ਜਾਲਖੇੜੀ ਪਿੰਡ ਵਿੱਚ ਵੱਸਿਆ। 1975 ਈ. ਵਿੱਚ ਪਿਤਾ ਸ. ਮੰਗਲ ਸਿੰਘ ਦਾ ਚਲਾਣਾ ਕਰ ਗਏ। ਉਸ ਇਹ ਇਲਾਕਾ ਬਹੁਤਾ ਆਬਾਦ ਨਹੀਂ ਸੀ। ਜ਼ਮੀਨ ਤਾਂ ਵੱਧ ਗਈ ਪਰ ਮਿਹਨਤ ਅਤੇ ...ਾਰੀਆਂ ਵੀ ਨਾਲ ਹੀ ਵੱਧ ਗਈਆਂ। ਪਹਿਲੀ ਵਾਰ ਸ੍ਰੀ ਮਾਤਾ ਚੰਦ ਕੌਰ ਜੀ ਨੇ ਜਦ ...ੰਦਰ ਦੀ ਉਸਾਰੀ ਚੱਲ ਰਹੀ ਸੀ ਤਾਂ ਜਾਲਖੇੜੀ ਵਿੱਚ ਚਰਨ ਪਾਏ। ਘਰ ਪਹੁੰਚ ਕੇ ਜੀ ਬਚਨ ਕੀਤਾ "ਅਸੀਂ ਜਦੋਂ ਇਸ ਪਿੰਡ ਵੱਲ ਮੁੜੇ ਤਾਂ ਰਸਤੇ ਵਿੱਚ ਸੰਘਣਾ ਜੰਗਲ ...ਕੇ ਮੇਰੇ ਮਨ ਵਿਚ ਆਇਆ ਸੀ ਕਿ ਇਹ ਪਰਿਵਾਰ ਉਗਰਾਈ ਦੇਣ ਜੋਗਾ ਤਾਂ ਨਹੀਂ ...ਪਰ ਇਥੇ ਆਣ ਕੇ ਵਧੀਆਂ ਫਸਲਾਂ ਵੇਖ ਕੇ ਮਨ ਖੁਸ਼ੀ ਨਾਲ ਖਿੜ ਗਿਆ ਹੈ।" ਮਾਤਾ ...ਨਾਲ ਗਏ ਹੋਏ ਸੰਤ ਬਲਕਾਰ ਸਿੰਘ ਜੀ ਨੇ ਪਰਿਵਾਰ ਨੂੰ ਉਨ੍ਹਾਂ ਦੇ ਵਿਹਾਰ ਕਾਰ ਬਾਰੇ ...ਣਾ ਸ਼ੁਰੂ ਕੀਤਾ ਤਾਂ ਮਾਤਾ ਜੀ ਨੇ ਬਚਨ ਕੀਤਾ ਕਿ ਬਲਕਾਰ ਸਿੰਘ ਜੀ ਇਨ੍ਹਾਂ ਨਾਲ ...ਬ ਕਿਤਾਬ ਵਿੱਚ ਨਾ ਪਉ। ਸਿੱਖਾਂ ਨੇ ਜਦ ਗੁਰੂ ਹੁਕਮ ਜਾਣ ਕੇ ਜਦੋਂ ਮਾਇਆ ਅਰਪਣ ...ੀ ਤਾਂ ਮਾਤਾ ਜੀ, ਬਲਕਾਰ ਸਿੰਘ ਨੂੰ ਸੰਬੋਧਨ ਕਰਦਿਆਂ ਫਿਰ ਆਖਿਆ ਕਿ "ਵੇਖ ..., ਜੇ ਅਸੀਂ ਹਿਸਾਬ ਕਿਤਾਬ ਵਿੱਚ ਪੈਂਦੇ ਤਾਂ ਇਹ ਏਨੀ ਮਾਇਆ ਨਹੀਂ ਸੀ ਮਿਲ ...ਣੀ।" ਭਾਵ ਸੀ ਕਿ ਸਤਿਗੁਰੂ ਦੇ ਸਿਖ ਤਾਂ ਆਪਣਾ ਸਭ ਕੁਝ ਹੀ ਸਤਿਗੁਰੂ ਦੇ ਚਰਨਾਂ ...ਕੁਰਬਾਨ ਕਰਨ ਲਈ ਸਦਾ ਹੀ ਤਿਆਰ ਬਰ ਤਿਆਰ ਰਹਿੰਦੇ ਹਨ। ਇਸ ਤੋਂ ਬਾਅਦ ...ਵਾਰ ਦੀ ਇੱਛਾ ਹੋਈ ਕਿ ਸਤਿਗੁਰੂ ਜੀ ਕਿਰਪਾ ਕਰਕੇ ਸਾਡੇ ਗਰੀਬ ਖਾਨਿਆਂ ਵਿੱਚ ...ਨ ਪਾਉਣ। ਪੂਰਨ ਸਿੰਘ ਜੀ ਦੇ ਛੋਟੇ ਭਰਾਤਾ ਜੁਗਿੰਦਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ... ਚਰਨਾਂ ਵਿੱਚ ਅਰਜ਼ ਕਰਨ ਲਈ ਹਾਜ਼ਰ ਹੋਏ। ਉਸ ਵੇਲੇ ਬੀੜ ਦੇ ਕੁਝ ਸਿੰਘ ਵੀ ਚਰਨ ...ਣ ਦੀ ਅਰਜ਼ ਸਤਿਗੁਰੂ ਜੀ ਨੂੰ ਕਰ ਰਹੇ ਸਨ। ਪਾਤਸ਼ਾਹ ਜੀ ਬੀੜ ਵਾਲੇ ਸਿੰਘਾਂ ਨੂੰ ...ਧਨ ਕਰਕੇ ਹੁਕਮ ਕੀਤਾ ਕਿ ਚਰਨ ਉਹਨੀਂ ਘਰੀਂ ਪਾਏ ਜਾਣਗੇ ਜੋ ਚਾਹ ਨਹੀਂ ਪੀਂਦੇ। ...ਂ ਹੀ ਹੁਕਮ ਜੋਗਿੰਦਰ ਸਿੰਘ ਜੀ ਨੂੰ ਹੋਇਆ। ਉਸ ਵੇਲੇ ਤੱਕ ਇਨ੍ਹਾਂ ਦਾ ਕਰੀਬ ਕਰੀਬ ...ਾ ਪਰਿਵਾਰ ਚਾਹ ਪੀ ਲੈਂਦਾ ਸੀ। ਸਿਖ ਨੇ ਅਰਜ਼ ਕੀਤੀ, "ਗਰੀਬ ਨਿਵਾਜ਼ ਜੀ! ਅਸੀਂ ...ਾ ਪਰਿਵਾਰ ਅੱਜ ਤੋਂ ਚਾਹ ਛੱਡਣ ਦਾ ਪ੍ਰਣ ਕਰਦੇ ਹਾਂ। ਆਪ ਜੀ ਕਿਰਪਾ ਕਰਕੇ ਚਰਨ ...ਤ। ਸਤਿਗੁਰੂ ਜੀ ਸਿਖਾਂ ਦੀ ਅਰਜ਼ ਮੰਨ ਘਰਾਂ ਵਿੱਚ ਚਰਨ ਪਾਏ ਅਤੇ ਬੇਅੰਤ ਖੁਸ਼ੀਆਂ ...ਸ਼ਿਸ਼ ਕੀਤੀਆਂ।

**ਸ. ਪੂਰਨ ਸਿੰਘ,**

**...ਮ ਪਤਨੀ ਗੁਰਮੀਤ ਕੌਰ**



ਸ੍ਰੀ ਸਤਿਗੁਰੂ ਜੀ ਨੇ ਪਰਿਵਾਰ ਦੀ ਸਮੇਂ-ਸਮੇਂ 'ਤੇ ਅਨੇਕਾਂ ਮੁਸ਼ਕਿਲ ਵੇਲਿਆਂ ਵਿੱਚ ਰੱਖਿਆ ਕੀਤੀ ਅਤੇ ਆਪਣਾ ਮਿਹਰ ਭਰਿਆ ਹੱਥ ਸਦਾ ਹੀ ਪਰਿਵਾਰ 'ਤੇ ਰੱਖੀ ਰੱਖਿਆ। ਇਸੇ ਲਈ ਅੱਜ ਵੀ ਸਾਰਾ ਪਰਿਵਾਰ ਸਵਾਸ ਸਵਾਸ ਨਾਲ ਸਤਿਗੁਰੂ ਜੀ ਦੇ ਗੁਣ ਗਾਉਂਦਾ ਨਹੀਂ ਥੱਕਦਾ। ਉਨ੍ਹਾਂ ਦਾ ਕਹਿਣਾ ਹੈ ਕਿ ਅਸੀਂ ਜੋ ਕੁਝ ਵੀ ਹਾਂ ਉਹ ਸਤਿਗੁਰੂ ਜੀ ਦੀ ਰਹਿਮਤ ਸਦਕਾ ਹੀ ਹਾਂ, ਨਹੀਂ ਤਾਂ ਅਸੀਂ ਵੀ ਲੋਕਾਂ ਵਰਗੇ ਹੀ ਹੁੰਦੇ। ਲੋਕ ਸਾਡੇ ਨਾਲੋਂ ਮਿਹਨਤ ਵੀ ਘੱਟ ਨਹੀਂ ਕਰਦੇ, ਪੜ੍ਹੇ-ਲਿਖੇ ਵੀ ਜਿਆਦਾ ਹਨ ਪਰ ਫਿਰ ਵੀ ਸਤਿਗੁਰੂ ਜੀ ਦੀ ਨਿਵਾਜ਼ਿਸ਼ ਸਦਕਾ ਪਰਿਵਾਰ ਹਰ ਪੱਖ ਤੋਂ ਮਾਲਾ-ਮਾਲ ਹੈ।





ਘੱਟ ਨਹੀਂ ਕਰਦੇ, ਪੜ੍ਹੇ-ਲਿਖੇ ਵੀ ਜਿਆਦਾ ਹਨ ਪਰ ਫਿਰ ਵੀ ਸਤਿਗੁਰੂ ਜੀ ਦੀ ਨਿਵਾਜ਼ਿਸ਼ ਸਦਕਾ ਪਰਿਵਾਰ ਹਰ ਪੱਖ ਤੋਂ ਮਾਲਾ-ਮਾਲ ਹੈ।

ਪੂਰਨ ਸਿੰਘ ਜੀ ਜਿਥੇ ਆਪਣੇ ਪਿਤਾ ਦੇ ਵੇਲੇ ਤੋਂ ਹੀ ਆਪਣੀ ਕਮਾਈ ਦਾ ਪੂਰਾ ਦਸਵੰਧ ਗੁਰੂ ਘਰ ਵਿੱਚ ਭੇਟਾ ਕਰਦੇ ਆਏ ਹਨ, ਉਥੇ ਹੱਥੀਂ ਸੇਵਾ ਕਰਨ ਸ੍ਰੀ ਭੈਣੀ ਸਾਹਿਬ ਆਉਂਦੇ ਰਹੇ। 1988 ਦੇ ਨੇੜੇ ਸ੍ਰੀ ਭੈਣੀ ਸਾਹਿਬ ਵਿਖੇ ਰਹਿ ਕੇ ਇਕ ਸਾਲ ਤੱਕ ਨਿਸ਼ਕਾਮ ਸੇਵਾ ਕੀਤਾ। ਸੇਵਾ ਦਾ ਉਨ੍ਹਾਂ ਅੰਦਰ ਏਨਾ ਚਾਅ ਸੀ ਕਿ ਜਦੋਂ 2010 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਵਾਸਤੇ ਸ੍ਰੀ ਭੈਣੀ ਸਾਹਿਬ ਵਿਖੇ ਅਖੰਡ ਪਾਠਾਂ ਦਾ ਪ੍ਰਵਾਹ ਸ਼ੁਰੂ ਹੋਇਆ ਤਾਂ ਉਹ ਵੀ ਸੇਵਾ ਲਈ ਕਮਰ ਕੱਸਾ ਕਰ ਆਣ ਜੁੱਟੇ। ਕਿਸੇ ਨੇ ਆਖਿਆ ਕਿ ਤੁਸੀਂ ਤਾਂ ਪੜ੍ਹੇ ਹੋਏ ਨਹੀਂ, ਤੁਸੀਂ ਅਖੰਡ ਪਾਠਾਂ ਵਿੱਚ ਕੀ ਕਰੋਗੇ? ਜਵਾਬ ਸੀ "ਮੈਂ ਲੰਗਰ ਵਿੱਚ ਲੱਗ ਜਾਵਾਂਗਾ ਜਾਂ ਵਰਨੀ ਵਿੱਚ ਲੱਗ ਜਾਵਾਂਗਾ।" ਇਸ ਤਰ੍ਹਾਂ ਗੁਰੂ ਸੇਵਾ ਨੂੰ ਪਰਨਾਏ ਹੋਏ ਪੂਰਨ ਸਿੰਘ ਹੁਰਾਂ ਦਾ ਹੀ ਅਸਰ ਹੈ ਕਿ ਉਨ੍ਹਾਂ ਦੇ ਸਪੁੱਤਰ ਗੁਰਦੇਵ ਸਿੰਘ ਨੂੰ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੇਵਾ ਬਖਸ਼ ਕੇ ਨਿਵਾਜਿਆ ਹੈ।

ਜਿਥੇ ਆਪ ਦੇ ਪਿਤਾ ਸੰਤ ਮੰਗਲ ਸਿੰਘ ਹੁਰਾਂ ਨੇ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਚਾਰ ਮੇਲੇ ਕੀਤੇ ਉਥੇ ਸਮੇਂ-ਸਮੇਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਇਹ ਮੇਲੇ ਨਿਰੰਤਰ ਜਾਰੀ ਰਹੇ।

ਸੰਤਾਨ ਵਜੋਂ ਆਪ ਜੀ ਦੇ ਗ੍ਰਹਿ ਵਿਖੇ ਇਕ ਸਪੁੱਤਰ ਗੁਰਦੇਵ ਸਿੰਘ ਅਤੇ ਤਿੰਨ ਸਪੁੱਤਰੀਆਂ ਕੁਲਦੀਪ ਕੌਰ, ਬਲਜੀਤ ਕੌਰ ਅਤੇ ਰਾਜਬੀਰ ਕੌਰ ਹਨ। ਆਪ ਨੇ ਆਪਣ ਜ਼ਿੰਦਗੀ ਵਿੱਚ ਕਦੇ ਕਿਸੇ ਦਾ ਬੁਰਾ ਨਾ ਸੋਚਿਆ ਅਤੇ ਨਾ ਕੀਤਾ ਹੈ। ਸਗੋਂ ਦੂਜੇ ਦਾ ਸਵਾਰਨ ਵਿੱਚ ਹੀ ਤੱਤਪਰਤਾ ਵਿਖਾਈ ਹੈ। ਕੋਈ ਪਿੰਡ ਦਾ ਸਾਂਝਾ ਕਾਰਜ ਹੋਣਾ ਤਾਂ ਬਿਨਾਂ ਕਿਸੇ ਹੋਰ ਨੂੰ ਆਖੇ ਆਪਣੇ ਨੌਕਰ ਜਾ ਪਰਿਵਾਰ ਦੇ ਮੈਂਬਰਾਂ ਨੂੰ ਨਾਲ ਲੈ ਕੇ ਕਰ ਦੇਣਾ। ਕਿਸੇ ਦੀ ਫਸਲ ਦਾ ਨੁਕਸਾਨ ਹੁੰਦਾ ਵੇਖ ਕੇ ਜਾਂ ਕਿਸੇ ਦੀ ਫਸਲ ਕਮਜ਼ੋਰ ਵੇਖ ਕੇ ਉਸਨੂੰ ਯਥਾ ਜੋਗ ਸਲਾਹ ਦੇਣੀ। ਇਹ ਉਨ੍ਹਾਂ ਨੂੰ ਵਿਰਸੇ ਵਿਚੋਂ ਪ੍ਰਾਪਤ ਹੋਇਆ ਗੁਣ ਸੀ। ਕਦੇ ਕਦੇ ਜੇ ਗੁੱਸਾ ਵੀ ਆ ਜਾਵੇ ਤਾਂ ਉਹ ਉਸ ਨੂੰ ਪੱਕੀ ਗੰਢ ਵਿੱਚ ਨਾ ਬੰਨ੍ਹਦੇ। ਸਗੋਂ ਛੇਤੀ ਹੀ ਸਾਰਾ ਭੁੱਲ ਭੁਲਾ, ਉਸੇ ਤਰ੍ਹਾਂ ਪ੍ਰੇਮ ਪਿਆਰ ਨਾਲ ਵਿਚਰਨ ਲੱਗਦੇ।



ਪ੍ਰੇਮਸ਼ਰ ਦੀ ਰਜ਼ਾ ਹੀ ਕੋਈ ਐਸੀ ਹੋਈ ਕਿ 2016 ਵਿੱਚ ਆਪ 'ਤੇ ਅਧਰੰਗ ਦਾ ਐਸਾ ਹਮਲਾ ਹੋਇਆ ਕਿ ਉਹ ਅਖੀਰ ਤੱਕ ਮੰਜੇ ਤੋਂ ਨਾ ਉਠ ਸਕੇ ਪਰ ਉਨ੍ਹਾਂ ਨੇ ਕਦੇ ਵੀ ਸਤਿਗੁਰੂ ਤੇ ਕੋਈ ਗਿਲ੍ਹਾ ਸ਼ਿਕਵਾ ਨਹੀਂ ਕੀਤਾ ਅਤੇ ਨਾ ਹੀ ਕਿਸੇ ਅੱਗੇ ਆਪਣੇ ਦੁਖੜੇ ਰੋਏ। ਅਖੀਰ 7 ਦਸੰਬਰ 2022 ਈ. ਨੂੰ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਸੰਤ ਪੂਰਨ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਵਿਖੇ ਅੰਮ੍ਰਿਤ ਵੇਲੇ 12:40 'ਤੇ ਚੜ੍ਹਾਈ ਕਰ ਗਏ। ਗੁਰੂ ਹੁਕਮ ਦੇ ਸਾਬਰ ਅਤੇ ਸਾਦਕ ਸ਼ਹੀਦ ਸਦਾ ਹੀ ਗੁਰੂ ਚਰਨਾਂ ਵਿੱਚ ਨਿਵਾਸ ਪ੍ਰਾਪਤ ਕਰਦੇ ਹਨ ਅਤੇ ਲੰਮੇ ਸਮੇਂ ਤੱਕ ਦੁਨੀਆਂ ਉਨ੍ਹਾਂ ਨੂੰ ਯਾਦ ਕਰਦੀ ਰਹਿੰਦੀ ਹੈ।

## ਸ. ਪੂਰਨ ਸਿੰਘ - ਗੁਰਮੀਤ ਕੌਰ (ਪਤਨੀ)

| ਸਪੁੱਤਰ | ਨੂੰਹ |
|---|---|
| ਸਰਪੰਚ ਗੁਰਦੇਵ ਸਿੰਘ | ਬਲਵਿੰਦਰ ਕੌਰ |

| ਧੀਆਂ | ਜੁਆਈ |
|---|---|
| ਕੁਲਦੀਪ ਕੌਰ | ਹਰਦੀਪ ਸਿੰਘ ਬੀੜ ਗੁਰੂ ਕਾ |
| ਬਲਜੀਤ ਕੌਰ | ਸਤਪਾਲ ਸਿੰਘ ਡੇਰਾ ਮੀਰ ਮੀਰਾਂ |
| ਰਾਜਬੀਰ ਕੌਰ | ਜਰਨੈਲ ਸਿੰਘ ਫੁਲੇੜਾ |



